ਸ਼ਹੀਦੀ ਜਥਾ ਗਿਆ। ਸਰਕਾਰ ਨੇ ਪੰਜਾਬ ਵਿਚ ਸਿੱਖ ਸੁਧਾਰ ਕਮੇਟੀਆਂ ਬਣਾਈਆਂ। ਸੁਧਾਰ ਕਮੇਟੀ ਦਾ ਇਕ ਸੌ ਸਿੰਘਾਂ ਦਾ ਜਥਾ ਸ. ਝੰਡਾ ਸਿੰਘ ਵਕੀਲ ਪਿੰਡ ਗਾਲਬ ਜ਼ਿਲਾ ਲੁਧਿਆਣਾ ਦੀ ਜਥੇਦਾਰੀ ਹੇਠ ਜੈਤੋ ਪਹੁੰਚਿਆ ਤੇ ਸ਼ਰਤਾਂ ਮੰਨ ਕੇ ਅਖੰਡ ਪਾਠ ਕਰ ਆਇਆ। ਸ਼ਰੋਮਣੀ ਕਮੇਟੀ ਨੇ ਵੀ ਨਾਲ ਸੱਠਾਂ ਸਿੰਘਾਂ ਦਾ ਜਥਾ ਭੇਜਿਆ ਪਰ ਉਸਨੇ ਸ਼ਰਤਾਂ ਨਾ ਮੰਨੀਆਂ, ਜਿਸ ਕਰਕੇ ਉਹ ਅਖੰਡ ਪਾਠ ਨਾ ਕਰ ਸਕਿਆ। ਸਰ ਮੈਲਕਮ ਨੇ ਪੰਜਾਬ ਦਾ ਗਵਰਨਰ ਬਣ ਕੇ ਏਹ ਸੁਧਾਰ ਕਮੇਟੀਆਂ ਬਣਾਈਆਂ ਪਰ ਉਸ ਨੇ ਏਹ ਕਿਹਾ ਸੀ, "ਮੈਂ ਜਾਣਦਾ ਹਾਂ ਕਿ ਏਹ ਸੁਧਾਰ ਕਮੇਟੀਆਂ ਕੀ ਹਨ। ਪਰ ਫੇਰ ਭੀ ਸਰਕਾਰ ਅੱਖਾਂ ਮੀਚ ਕੇ ਤੇ ਹਥ ਪਰ ਹਥ ਧਰ ਕੇ ਨਹੀਂ ਬੈਠ ਸਕਦੀ। ਸਾਨੂੰ ਸਿਖਾਂ ਦੇ ਗੁਰਦਆਰੇ ਸੰਭਾਲਣ ਸਬੰਧੀ ਕੋਈ ਇਤਰਾਜ਼ ਨਹੀਂ ਭਾਵੇਂ ਉਹ ਸਾਰੇ ਗੁਰਦੁਆਰੇ ਸੰਭਾਲ ਲੈਣ ਪਰ ਸਰਕਾਰ ਉਨ੍ਹਾਂ ਆਦਮੀਆਂ ਨੂੰ ਅੱਖੋਂ ਓਹਲੇ ਨਹੀਂ ਕਰ ਸਕਦੀ ਜੋ ਅੰਗਰੇਜ਼ਾਂ ਨੂੰ ਹਿੰਦੁਸਤਾਨ ਤੋਂ ਬਾਹਰ ਕਢਣਾ ਚਾਹੁੰਦੇ ਹਨ।" ਜੈਤੋ ਦੇ ਮੋਰਚੇ ਦੇ ਸਮੇਂ ਵਿਚ ਹੀ ਗੁਰਦੁਆਰਾ ਐਕਟ ਬਣਨਾ ਸ਼ੁਰੂ ਹੋਇਆ ਜੋ 9 ਜੁਲਾਈ 1925 ਨੂੰ ਪੰਜਾਬ ਕੌਂਸਲ ਵਿਚ ਸ਼ਿਮਲੇ ਪਾਸ ਹੋਇਆ। ਏਸ ਐਕਟ ਦੇ ਪਾਸ ਹੋਣ ਪਰ ਜੈਤੋ ਦੇ ਗੁਰਦੁਆਰਾ ਗੰਗਸਰ ਵਿਚ 101 ਅਖੰਡ ਪਾਠ ਕਰਨ ਦਾ ਵੀ ਪ੍ਰੋਗਰਾਮ ਬਣ ਗਿਆ। ਸਾਰੇ ਜਥੇ ਰਿਹਾ ਕੀਤੇ ਗਏ। ਸਪੈਸ਼ਲ ਟਰੇਨਾਂ ਵਿਚ ਜਥੇ ਜੈਤੋ ਗੁਰਦੁਆਰ ਦਾ ਦਰਸ਼ਨ ਕਰਕੇ ਫੇਰ ਤਰਨਤਾਰਨ ਪਹੁੰਚਦੇ। ਅਗਸਤ ਦੇ ਮਹੀਨੇ 101 ਅਖੰਡ ਪਾਠਾਂ ਦੇ ਭੋਗ ਪਏ। ਸੰਤ ਅਤਰ ਸਿੰਘ ਜੀ ਇਸ ਸਮਾਗਮ ਪਰ ਪਹੁੰਚੇ ਹੋਏ ਸਨ। ਭੋਗ ਪੈਣ ਤੋਂ ਪਿਛੋਂ ਇਕ ਦਿਨ ਮੁਕੱਰਰ ਹੋਇਆ ਤੇ ਸਾਰੇ ਜਥੇ ਆਪਣੇ ਆਪਣੇ ਨਿਸ਼ਾਨਾਂ ਨਾਲ ਤੇ ਬੈਂਡ ਬਾਜਿਆਂ ਨਾਲ ਤਰਨਤਾਰਨ ਤੋਂ ਅੰਮ੍ਰਿਤਸਰ ਪੈਦਲ ਸ੍ਰੀ ਅਕਾਲ ਤਖਤ ਸਾਹਿਬ ਤੇ ਦਰਬਾਰ ਸਾਹਿਬ ਪਹੁੰਚੇ। ਉਥੇ ਸਭ ਸਿੰਘਾਂ ਨੂੰ ਸਿਰੋਪਾਉ ਦਿਤੇ ਗਏ। ਪਹਿਲੇ ਜਥੇ ਤੋਂ ਬਿਨਾਂ ਬਾਕੀ ਸਭ ਜਥੇ ਨਾਭੇ ਦੇ ਬੀੜਾਂ ਵਿਚ ਰਖੇ ਗਏ ਸਨ ਜਿਥੇ ਉਨ੍ਹਾਂ ਨੂੰ ਬੜੀ ਮਾਰ ਕੁਟ ਕੀਤੀ ਜਾਂਦੀ ਰਹੀ। ਇਹ ਕੰਮ ਨਥੂ ਰਾਮ ਪੁਲੀਸ ਦਾ ਵੱਡਾ ਅਫਸਰ ਕਰਵਾਉਂਦਾ ਸੀ। ਰਿਆਸਤ ਦੇ ਜਿਹੜੇ ਅਫਸਰ ਮਹਾਰਾਜਾ ਨਾਭਾ ਦੀ ਵਫਾਦਾਰੀ ਕਰਕੇ ਨਾਭਾ ਸਵਾਲ ਵਿਚ ਸ਼ਰੋਮਣੀ ਕਮੇਟੀ ਨਾਲ ਰਹੇ, ਉਨ੍ਹਾਂ ਨੂੰ ਰਿਆਸਤ ਵਿਚੋਂ ਜਲਾਵਤਨ ਕੀਤਾ ਗਿਆ, ਜੋ ਮੁਦਤਾਂ ਤੱਕ ਦੁੱਖ ਭੋਗਦੇ ਰਹੇ। ਓੜਕ ਇਨ੍ਹਾਂ ਲੋਕਾਂ ਤੇ ਹੋਰ ਕਈ ਕਾਰਨਾਂ ਕਰਕੇ ਪੰਜਾਬ ਦੀਆਂ ਰਿਆਸਤਾਂ ਖਾਸ ਕਰ ਨਾਭਾ, ਪਟਿਆਲਾ, ਜੀਂਦ ਆਦਿ ਵਿਚ ਪਰਜਾ ਮੰਡਲ ਲਹਿਰ ਜਾਰੀ ਹੋ ਗਈ। ਮੋਰਚਿਆਂ ਦੇ ਸਮੇਂ ਪੰਡਤ ਜਵਾਹਰ ਲਾਲ ਨਹਿਰੂ ਤੇ ਪ੍ਰਿੰਸੀਪਲ ਗਿਡਵਾਨੀ ਜੈਤੋ ਗਏ। ਇਨ੍ਹਾਂ ਨੂੰ ਫੜ ਕੇ ਕੈਦ ਕੀਤਾ ਗਿਆ ਤੇ ਪਰ ਫਿਰ ਕੁਝ ਚਿਰ ਪਿਛੋਂ ਛੱਡ ਦਿੱਤਾ ਗਿਆ।

ਗੁਰਦੁਆਰਾ ਐਕਟ ਪਾਸ ਹੋਣ ਨਾਲ, ਅਖੰਡ ਪਾਠ ਦਾ ਸਵਾਲ ਹੱਲ ਹੋ ਗਿਆ। ਇਸ ਤਰ੍ਹਾਂ ਜੈਤੋ ਦਾ ਮੋਰਚਾ ਸਮਾਪਤ ਹੋ ਗਿਆ। ਪਰ ਮਹਾਰਾਜਾ ਨਾਭਾ ਨੂੰ ਮੁੜ ਗੱਦੀ ਪਰ ਬਹਾਲ ਕਰਨ ਦਾ ਸਵਾਲ ਵਿਚੇ ਹੀ ਰਹਿ ਗਿਆ। ਜਿਸ ਦੇ ਕਈ ਕਾਰਨ ਸਨ।

ਹਫਤਾਂਵਾਰ 'ਪੰਜਾਬੀ ਰਤਨ' ਲੁਧਿਆਣਾ

(11ਅਕਤੂਬਰ 1957-26 ਅੱਸੂ 2014)